 ੧ਓ ਸਤਿਗੁਰ ਪ੍ਰਸਾਦਿ 

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 221

ਨਚਣੁ ਕੁਦਣੁ ਮਨ ਕਾ ਚਾਉ
ਨਾਨਕ ਜਿਨ ਮਨਿ ਭਉ ਤਿਨਾਂ ਮਨ ਭਾਉ

# ਕੀ ਸਿਖ ਇਤਿਹਾਸ ਦੇ ਡਰਾਮੇ ਜਾਂ ਫਿਲਮਾਂ ਬਣਨੀਆਂ ਚਾਹੀਦੀਆਂ ਹਨ ?

ਡਾਕਟਰ ਕੁੰਦਨ ਸਿੰਘ
ਐਮ. ਐਸ. ਪੀ. ਐਚ. ਡੀ.
ਡਾਇਰੈਕਟਰ ਵੈਟਰਨਰੀ ਕਲਿਨਿਕਸ
ਖੇਤੀ ਬਾੜੀ ਯੂਨੀਵਰਸਿਟੀ
ਲੁਦਿਹਾਣਾ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕਘਰ ਸਨੌਰ, ਪਟਿਆਲਾ
ਪੰਜਾਬ (ਇੰਡੀਆ) ਪੈਸੇ=30

# ਕੀ ਸਿਖ ਇਤਿਹਾਸ ਦੇ ਡਰਾਮੇ ਜਾਂ ਫਿਲਮਾਂ ਬਣਨੀਆਂ ਚਾਹੀਦੀਆਂ ਹਨ ?

ਡਾਕਟਰ ਕੁੰਦਨ ਸਿੰਘ ਜੀ ਦਾ ਇਹ ਲੇਖ 'ਸਚ ਖੰਡ ਪੱਤਰ' ਦੇ ਜੂਨ ੧੯੮੨ ਦੇ ਪਰਚੇ ਵਿਚ ਛਪ ਚੁਕਾ ਹੈ ਅਤੇ ਉਥੋਂ ਪ੍ਰਾਪਤੀ ਆਗਿਆ ਅਧੀਨ ਇਸ ਨੂੰ ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ ਦਾ ਭਾਗ ਬਣਾਇਆ ਜਾ ਰਿਹਾ ਹੈ। ਇਸ ਮਿਸ਼ਨ ਵਲੋਂ ਇਸ ਪਰਥਾਏ ਇਕ ਲੇਖ 'ਗੁਰਮਤਿ ਅਤੇ ਰੰਗ ਮੰਚ' ਦੇ ਸਿਰਲੇਖ ਹੇਠ ਮਈ ੧੯੭੬ ਵਿਚ ਪ੍ਰਕਾਸ਼ਤ ਕੀਤਾ ਗਿਆ ਸੀ।

ਇਸ ਵਿਸ਼ੇ ਤੇ ਸਿਖ ਧਰਮ ਦੇ ਕੁਝ ਮੂਲ ਸੂਤਰਾਂ ਦੀ ਜਾਣਕਾਰੀ ਜ਼ਰੂਰੀ ਹੈ :

(1) ਸਿਖ ਇਕੋ ਇਕ ਨਿਰਗੁਣ ਨਿਰ-ਆਕਾਰ ਨਿਰੰਜਨ, ਸਦਾ ਸਤਿ ਪਰਮ ਪੁਰਖ ਦਾ ਪੁਜਾਰੀ ਹੈ ਜਿਸ ਦਾ ਨਿਰੂਪਨ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਕੀਤਾ ਹੈ :

**ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤ ਨਹਿਨ ਜਿਹ**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ**

(2) ਐਸੇ ਪਰਮ ਪੁਰਖ ਦੇ ਸਰੀਰਕ ਰੂਪ ਵਿਚ ਸੰਸਾਰ ਤੇ ਅਵਤਾਰ ਧਾਰਨ ਵਿਚ ਸਿਖ ਵਿਸ਼ਵਾਸ਼ ਨਹੀਂ ਰਖਦਾ, ਸਗੋਂ ਗੁਰੂ ਸਾਹਿਬ ਤਾਂ ਫੁਰਮਾਉਂਦੇ ਹਨ :

**'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ'**

(੩) ਰੂਪ ਨਾਸਵੰਤ ਹੈ, ਇਸ ਲਈ ਸਿਖ ਵਾਸਤੇ ਰੂਪ ਦੀ ਪੂਜਾ ਵਿਵਰਜਤ ਹੈ। ਸਿਖ ਨੇ ਕੇਵਲ ਵਾਹਿਗੁਰੂ ਦੇ ਗੁਣਾਂ (Virtues) ਨੂੰ ਹਿਰਦੇ ਅੰਦਰ ਚਿਤਾਰਨਾ ਅਤੇ ਗੁਰੂ ਦੇ ਬਖਸ਼ੇ ਗਿਆਨ ਦਾ ਧਿਆਨ ਧਰਨਾ ਹੈ : ਇਹੋ ਸਿਖ ਦੀ ਘਾਲ ਹੈ :

**'ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ'**

(੪) ਗੁਰੂ ਦਾ ਗਿਆਨ ਸੁਰਖਿੱਅਤ ਹੈ ਗੁਰੂ ਦੇ ਸ਼ਬਦ (ਬੋਲਾਂ) ਵਿਚ, ਜਿਸ

ਦਾ ਭੰਡਾਰ ਗੁਰੂ ਗ੍ਰੰਥ ਸਾਹਿਬ ਹੈ। ਐਸੇ 'ਸ਼ਬਦ-ਗੁਰੂ' ਨੂੰ ਛਡ ਕੇ ਕਿਸੇ ਦੇਹ ਧਾਰੀ ਗੁਰੂ ਦੇ ਲੜ ਲਗਣਾ ਮਨ ਮਤ ਹੈ

(੫) ਜਦੋਂ ਦੇਹ ਦੀ ਪੂਜਾ ਸਿਖ ਲਈ ਵਿਵਰਜਤ ਹੈ, ਤਾਂ ਉਸ ਦੇਹ ਦਾ ਬੁਤ, ਤਸਵੀਰ, ਫਿਲਮ ਜਾਂ ਪਾਤਰ ਦੇ ਰੂਪ ਵਿਚ ਰੰਗ ਮੰਚ (ਸਟੇਜ) ਤੇ ਉਸ ਨੂੰ ਪੇਸ਼ ਕਰਨਾ ਕਿਵੇਂ ਜਾਇਜ਼ ਮੰਨਿਆਂ ਜੇ ਪ੍ਰਵਾਣ ਕੀਤਾ ਜਾ ਸਕਦਾ ਹੈ ? ਗੁਰਮਤਿ ਇਸ ਦੀ ਆਗਿਆ ਨਹੀਂ ਦੇਂਦੀ।

ਇਸ ਦਾ ਨਿਰਣਾ ਛੀ ਜਮਾਨਾ (ਜਦੋਂ ਸਿਖ ਗੁਰੂ ਸਾਹਿਬਾਨ ਸੰਬੰਧੀ ਡਰਾਮੇ ਲਿਖਣ ਤੇ ਖੇਡਣ ਅਤੇ ਗੁਰੂ ਫਿਲਮਾਂ ਰਚਣ ਦਾ ਖਿਆਲ ਸਾਮ੍ਹਣੇ ਆਇਆ) ਸਿਖਾਂ ਦੀ ਧਾਰਮਕ ਸਲਾਹਕਾਰ ਕਮੇਟੀ ਦੋ ਵਾਰ ਲੈ ਚੁਕੀ ਹੈ। ਇਸ ਸਲਾਹਕਾਰ ਕਮੇਟੀ ਵਿਚ ਸਿਖ ਧਰਮ ਦੇ ਮੰਨੇ ਪਰਮੰਨੇ ਉਘੇ ਵਿਦਵਾਨ ਸ਼ਾਮਲ ਸਨ, ਜਿਨ੍ਹਾਂ ਵਿਚ ਕੁਝ ਨਾਮ ਇਹ ਹਨ :

(੧) ਭਾਈ ਸਾਹਿਬ ਕਾਹਨ ਸਿੰਘ ਜੀ
(੨) ਪ੍ਰਿੰਸੀਪਲ ਭਾਈ ਜੋਧ ਸਿੰਘ ਜੀ
(੩) ਪ੍ਰੋਫੈਸਰ ਤੇਜਾ ਸਿੰਘ ਜੀ
(੪) ਪ੍ਰੋ: ਧਰਮਾਨੰਤ ਸਿੰਘ ਜੀ ਅਤੇ
(੫) ਸਿੰਘ ਸਾਹਿਬ ਮੋਹਣ ਸਿੰਘ ਜੀ ਜਥੇਦਾਰ ਅਕਾਲ ਤਖਤ ਸਾਹਿਬ

ਇਸ ਧਾਰਮਕ ਸਲਾਹਕਾਰ ਕਮੇਟੀ ਨੇ ੨੦ ਫਰਵਰੀ ੧੯੩੪ ਨੂੰ ਇਹ ਰਾਇ ਦਿਤੀ ਸੀ :

''ਗੁਰੂ ਸਾਹਿਬਾਨ, ਸਿਖ ਸ਼ਹੀਦਾਂ ਆਦਿ ਮਹਾਂ ਪੁਰਖਾਂ ਦੀਆਂ ਇਤਿਹਾਸਕ ਸਾਖੀਆਂ ਦੇ ਸੀਨਜ਼ ਅਤੇ ਸਿਖ ਸੰਸਕਾਰਾਂ ਦੀਆਂ ਨਕਲਾਂ ਦੀਆਂ ਫਿਲਮਾਂ ਬਣਾਉਣੀਆਂ ਸਿਖ ਅਸੂਲਾਂ ਦੇ ਵਿਰੁਧ ਹੈ'

ਇਸੇ ਕਮੇਟੀ ਨੇ ੭ ਅਗਸਤ ੧੯੪੦ ਨੂੰ ਮੁੜ ਪਾਸ ਕੀਤਾ ਸੀ 'ਧਾਰਮਕ ਸਲਾਹਕਾਰ ਕਮੇਟੀ ਦੀ ਰਾਇ ਵਿਚ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਉਹਨਾਂ ਦੇ ਮਹਿਲ, ਸਾਹਿਬਜ਼ਾਦੇ ਤੇ ਸਾਹਿਬਜ਼ਾਦੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਟੇਜ ਤੇ ਨਹੀਂ ਲਿਆਂਦਾ ਜਾ ਸਕਦਾ'।

ਇਸੇ ਤਰਾਂ ਸਲਾਹਕਾਰ ਕਮੇਟੀ ਨੇ ਗੁਰੂ ਸਾਹਿਬਾਨ ਦੀਆਂ ਤਸਵੀਰਾਂ, ਅਸਲ ਨ ਹੋਣ ਕਾਰਣ, ਇਨ੍ਹਾਂ ਦਾ ਛਾਪਣਾ ਅਯੋਗ ਕਰਾਰ ਦਿਤਾ ਹੋਇਆ ਹੈ (ਇਹ ਸਲਾਹਕਾਰ ਕਮੇਟੀ ਸਮੁਚੇ ਪੰਥ ਵਲੋਂ ਚੁਣੀ ਹੋਈ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਰਬ ਸੰਮਤੀ ਨਾਲ ਨਿਯੁਕਤੀ ਸੀ)

ਏਨੇ ਸਪਸ਼ਟ ਫੈਸਲਿਆਂ ਦੇ ਬਾਵਜੂਦ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘਾਂ ਸੰਬੰਧੀ ਨਾਟਕਾਂ ਦਾ ਲਿਖਣਾ, ਸਟੇਜ ਤੇ ਖੇਡਣਾ ਅਤੇ ਇਨਾਂ ਦੀਆਂ ਫਿਲਮਾਂ ਬਣਾਉਣੀਆਂ ਜਾਰੀ ਹਨ ਅਤੇ ਦੇਸ਼ ਆਜ਼ਾਦ ਹੋਣ ਉਪ੍ਰੰਤ ਤਾਂ ਇਸ ਉਪਰੋਂ ਲੋਈ ਹੀ ਲਹਿ ਗਈ ਹੈ। ਇਹ ਇਕ ਹੋਰ ਮਿਸਾਲ ਹੈ ਕਿ ਹਿੰਦੂ ਵਿਚਾਰਧਾਰਾ ਅਤੇ ਬ੍ਰਾਹਮਣੀ ਮਤ ਦਾ ਗਲਬਾ ਸਿਖੀ ਉਪਰ ਕਿਸ ਤੇਜ਼ੀ ਨਾਲ ਛਾ ਰਿਹਾ ਹੈ ਅਤੇ ਸਿਖ ਧਰਮ ਦੇ ਮੁਦਈਆਂ ਦੇ ਕੰਨੀ ਜੂੰ ਤਕ ਨਹੀਂ ਸਰਕੀ।

ਜਿਸ ਸ੍ਰੋਮਣੀ ਗੁਰਦੁਆਰਾ ਕਮੇਟੀ ਦੀ ਆਪਣੀ ਸਥਾਪੀ ਸਲਾਹਕਾਰ ਕਮੇਟੀ ਨੇ ਇਸ ਦੇ ਉਲਟ ਸਪਸ਼ਟ ਰਾਇ ਦਿਤੀ ਹੋਈ ਹੈ ਉਸ ਨੇ ਭੀ ੪੦-੪੫ ਸਾਲ ਇਸ ਉਤੇ ਸੌਂ ਕੇ ਲੰਘਾ ਦਿਤੇ ਹਨ ਅਤੇ ਇਸ ਪਰਥਾਏ ਉਸ ਵਲੋਂ ਵੀ ਕਦੀ ਆਵਾਜ਼ ਨਹੀਂ ਉਠਾਈ ਗਈ। ਚੀਫ ਖਾਲਸਾ ਦੀਵਾਨ, ਕੇਂਦਰੀ ਤੇ ਹੋਰ ਸਿੰਘ ਸਭਾਵਾਂ ਅਤੇ ਸਿਖ ਫੈਡ੍ਰੇਸ਼ਨਾਂ ਤੇ ਹੋਰ ਮੁਖੀ ਸਿਖ ਅਦਾਰਿਆਂ ਨੇ ਵੀ ਸਿਖੀ ਨੂੰ ਲਗ ਰਹੇ ਇਸ ਘੁਣ ਤੋਂ ਇਸ ਨੂੰ ਬਚਾਉਣ ਦਾ ਕੋਈ ਜਤਨ ਨਹੀਂ ਕੀਤਾ। ਕੀ ਇਹ ਤਸਵੀਰਾਂ, ਇਹ ਫਿਲਮਾਂ, ਇਹ ਨਾਟਕ ਤੇ ਰੰਗ ਮੰਚ ਛਲਾਂਗਾਂ ਮਾਰ ਮਾਰ ਸਾਨੂੰ ਬੁਤ ਪ੍ਰਸਤੀ ਵੱਲੇ ਨਹੀਂ ਲੈ ਜਾ ਰਹੇ ? ਕੀ ਇਹ ਇਕੋ ਫੇਲ੍ਹ ਹੀ ਸਾਡਾ ਹਿੰਦੂ ਮਤ ਦੀ ਖੁਡ ਅੰਦਰ ਆਪਣਾ ਥਾਂ ਬਣਾਉਂਦੇ ਜਾਣਾ ਸਿੱਧ ਨਹੀਂ ਕਰ ਰਿਹਾ ? ਐਸਾ ਵੇਖ ਕੇ ਕੌਣ ਕਹਿਗਾ ਕਿ ਸਿਖ ਸ਼ਬਦ ਦੇ ਪੁਜਾਰੀ ਹਨ, ਰੂਪ (ਬੁਤਾਂ) ਦੇ ਨਹੀਂ ? ਗੁਰੂ ਸਾਹਿਬ ਨੇ ਫੁਰਮਾਇਆ ਹੈ

'ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ'

ਕੀ 'ਦਰਸਨਿ ਰੂਪਿ ਅਪਾਰੁ' ਦੀ ਸਾਲਾਹੁਤਾ ਅੰਦਰ ਗੁਆਚ ਕੇ ਸਿਖ ਆਪਣੇ ਆਪ ਦਾ ਹਿੰਦੂ ਹੋਣਾ ਸਿੱਧ ਨਹੀਂ ਕਰ ਰਹੇ ? ਜੇ ਸਾਡੇ ਅੰਦਰ ਹਿੰਦੂ ਕਹਿ ਜਾਣ ਦੀ ਚਿੜ੍ਹ ਹੈ ਅਤੇ ਅਸੀਂ ਆਪਣੀ ਨਿਆਰੀ ਕੌਮ ਹੋਣ ਦੇ ਫਖਰ ਅੰਦਰ

ਜੀਊਣਾ ਲੋੜਦੇ ਹਾਂ, ਤਾਂ ਕੀ ਐਸੇ ਨਾਟਕਾਂ ਚੇਟਕਾਂ ਦੇ ਰਾਹ ਪੈਣਾ ਸਾਨੂੰ ਬਣ ਆਉਂਦਾ ਹੈ ? ਗੁਰੂ ਸਾਹਿਬ ਨੇ ਤਾਂ ਨਾਟਕਾਂ ਚੇਟਕਾਂ ਨੂੰ 'ਕੁਕਾਜੇ' ਕਹਿ ਕੇ ਪ੍ਰਭੂ ਪਿਆਰਿਆਂ ਲਈ ਇਹ ਸ਼ਰਮ ਦਾ ਬਾਇਸ ਦਸੇ ਹਨ

## 'ਪ੍ਰਭ ਲੋਗਨ ਕਹਿ ਆਵਤ ਲਾਜ'

ਤਾਂ ਅਸੀਂ ਉਸੇ ਗੁਰੂ ਦੇ ਸਿਖ ਹੁੰਦੇ ਹੋਏ ਕੇਹੜੇ ਮੂੰਹ ਨਾਲ ਇਹ ਨਾਟਕ, ਫਿਲਮਾਂ ਤੇ ਮੂਰਤਾਂ ਉਲੀਕੇ ਤੇ ਵੇਖੇ ਜਾਣ ਦੀ ਖੁੱਲ ਬਰਦਾਸ਼ਤ ਕਰ ਰਹੇ ਹਾਂ ?

ਅਸ਼ਕੇ ਆਖੋ ਮੁਸਲਮਾਨ ਕੌਮ ਦੇ, ਜੋ ਸਾਡੇ ਵਾਂਙ ਹੀ ਵਾਹਿਦ ਲਾਸ਼ਰੀਕ ਅਲਹ ਤੇ ਅਕੀਦਤ ਰਖਦੀ ਹੈ (ਭਾਵੇਂ ਉਹ ਆਪਣੇ ਅਲਹ ਨੂੰ ਕੇਵਲ ਹਜ਼ਰਤ ਮੁਹੰਮਦ ਤੇ ਅਕੀਦਤ (ਭਰੋਸਾ) ਰਖਣ ਵਾਲਿਆਂ ਦਾ ਹੀ ਰਾਜ਼ਕ ਤੇ ਪਾਲਕ ਮੰਨਦੇ ਹਨ), ਉਨ੍ਹਾਂ ਆਪਣੀ ਚੌਦਾਂ ਸੌ ਸਾਲ ਦੀ ਉਮਰ ਅੰਦਰ ਕਦੀ ਇਕ ਵਾਰ ਵੀ ਉਸ ਅਲਹ ਦੇ ਜ਼ਹੂਰ, ਉਸ ਦੇ ਪੈਗੰਬਰ ਮੁਹੰਮਦ ਸਾਹਿਬ, ਉਨ੍ਹਾਂ ਦੇ ਚਾਰ ਯਾਰਾਂ ਤੇ ਖਲੀਫਿਆਂ ਦੀਆਂ, ਫਿਲਮਾਂ ਤੇ ਨਾਟਕ ਤਾਂ ਕੀ, ਉਨ੍ਹਾਂ ਦੀ ਤਸਵੀਰ ਤਕ ਉਲੀਕਨ ਦੀ ਕਿਸੇ ਨੂੰ ਆਗਿਆ ਨਹੀਂ ਦਿਤੀ। ਪਰ ਅਸੀਂ ਹਾਂ ਜਿਨਾਂ ਦੇ ਗੁਰੂਆਂ ਦੀਆਂ ਮੂਰਤਾਂ ਤੇ ਕਲੈਂਡਰ ਟਕੇ ਟਕੇ ਤੋਂ ਬਾਜਾਰਾਂ ਵਿਚ ਵਿਕਦੇ ਅਤੇ ਪੈਰਾਂ ਹੇਠ ਲਿਤਾੜੇ ਜਾਂਦੇ ਹਨ ਅਤੇ ਕਈ ਲਚਰ ਮਨੁਖ (actor) ਉਨਾਂ ਦੇ ਰੂਪ ਬਣਾ ਸਾਡੇ ਪਾਸੋਂ ਤਾਲੀਆਂ ਬਜਵਾਉਂਦੇ ਬਲਕਿ ਮਥੇ ਟਿਕਵਾਉਂਦੇ ਹਨ। ਹੈਰ ਹੈ ਸਾਡੇ ਸਿਖ ਹੋਣ ਅਤੇ ਸਾਡੀਆਂ ਨਿਆਰੀ ਕੌਮ ਹੋਣ ਦੀਆਂ ਟਾਹਰਾਂ ਤੇ।

ਡਾਕਟਰ ਕੁੰਦਨ ਸਿਘ ਨੇ ਇਹ ਲੇਖ ਲਿਖ ਕੇ ਕੌਮ ਦਾ ਧਿਆਨ, 'ਕੀ ਐਸੇ ਡਰਾਮੇ ਤੇ ਫਿਲਮਾਂ ਹੋਣੀਆਂ ਜਾਇਜ਼ ਹਨ' ਵੱਲ ਦਿਵਾਇਆ ਹੈ। ਇਸ ਦਾ ਉਤਰ ਨਿਰਾ ਵਰਤਮਾਨ ਕਾਲ ਦੇ ਮਨੋਰੰਜਨ ਸਾਧਨਾਂ ਵਿਚੋਂ ਨਹੀਂ ਲਭਣਾ ਚਾਹੀਦਾ। ਮਨੋਰੰਜਨ ਦੇ ਸਾਧਨ ਤਾਂ ਬੇਅੰਤ ਅਤੇ ਇਕ ਤੋਂ ਇਕ ਵਧ ਖਿਚ ਰਖਣ ਵਾਲੇ ਹਨ, ਤਾਂ ਕੀ ਧਰਮ ਜਿਸ ਦੀ ਸਿਖੀ ਅੰਦਰ ਤਾਰੀਫ **'ਹਰਿ ਕੋ ਨਾਮੁ ਜਪਿ ਨਿਰਮਲ ਕਰਮੁ'** ਦੁਆਰਾ ਕੀਤੀ ਹੈ ਨੂੰ ਵੀ ਕੇਵਲ ਸਰੀਰਕ ਮਨੋਰੰਜਨ (Sensual pleasures) ਦਾ ਸਾਧਨ ਹੀ ਮੰਨ ਲੈਣਾ ਚਾਹੀਦਾ ਹੈ ?

ਹਾਂ ਧਰਮ, ਮਨੋਰੰਜਨ ਦਾ ਸਾਧਨ ਭੀ ਹੈ, ਪਰ ਆਤਮਕ ਮਨੋਰੰਜਨ ਦਾ ਅਤੇ ਆਤਮਕ ਮਨੋਰੰਜਨ ਰਾਹੀਂ ਸਰੀਰਕ ਮਨੋਰੰਜਨ ਦਾ ਵੀ। ਜਦੋਂ ਆਤਮਾ ਨਾਮ ਦੀਆਂ ਵਡਿਆਈਆਂ ਦੇ ਪਿਆਰ ਅਤੇ ਉਸ ਦੀ ਵਿਸਮਾਦਤਾ ਅੰਦਰ ਰੰਗਿਆ ਜਾਏ ਅਤੇ ਸਰੀਰ ਪਰਾਇਆ ਭਲਾ ਕਰਦਾ ਹੋਇਆ ਮਨ ਨੂੰ ਹੋਰ ਭਲਾ ਕਰਨ ਦੇ ਚਾਉ ਲਈ ਉਤੇਜਤ ਕਰੇ ਤਾਂ ਆਤਮਾ, ਮਨ ਤੇ ਸਰੀਰ ਤ੍ਰਿਲੋਂ ਹੀ ਐਸੇ ਮਨੋਰੰਜਨ ਦੀ ਮੌਜ ਅੰਦਰ ਰੰਗੇ ਜਾਂਦੇ ਹਨ ਕਿ ਮਹਿਜ਼ ਸਰੀਰਕ ਮਨੋਰੰਜਨ (Sensual pleasures, ਉਸ ਮੂਹਰੇ ਪਾਸਕੂ ਦਾ ਥਾਉਂ ਭੀ ਨਹੀਂ ਰਖਦੇ ਹੁੰਦੇ। ਸੋ ਧਰਮ ਨੂੰ ਮਨੋਰੰਜਨ ਦਾ ਸਾਧਨ ਬਨਾਉਣ ਦਾ ਜ਼ਰੀਆ ਨਾਟਕ ਫਿਲਮਾਂ ਤੇ ਤਸਵੀਰਾਂ ਨਹੀਂ, ਬਲਕਿ ਗੁਰੂ ਬਾਣੀ ਦਾ ਪਿਆਰ ਤੇ ਸਤਿਕਾਰ ਨਾਲ ਕੀਤਾ ਤੇ ਸੁਣਿਆ ਕੀਰਤਨ, ਬਾਣੀ ਦਾ ਇਕਾਗਰ ਚਿਤ ਕੀਤਾ ਪਾਠ ਅਤੇ ਗੁਰੂ ਸ਼ਬਦ ਦੀ ਵੀਚਾਰ ਹਨ। ਇਸ ਮਨੋਰੰਜਨ ਦੀ ਮਹਿਮਾ ਅਥਾਹ ਤੇ ਅਪਾਰ ਹੈ ਕਿਉਂਕਿ ਇਸ ਦੇ ਰਜੇ ਮਨ ਨੂੰ ਹੋਰ ਮਨੋਰੰਜਨ ਦੀ ਭੁਖ ਰਹਿੰਦੀ ਹੀ ਨਹੀਂ ਅਤੇ ਇਹ ਹਮੇਸ਼ਾ ਲਈ ਤ੍ਰਿਪਤ ਹੋ ਜਾਂਦਾ ਹੈ ਇਸੇ ਲਈ ਸਤਿਗੁਰੂ ਜੀ ਦਾ ਫ਼ੁਰਮਾਨ ਹੈ:

ਹਰਿ ਰਸ ਕਾ ਤੂੰ ਚਾਖਹਿ ਸਾਦੁ
ਚਾਖਤ ਹੋਇ ਰਹਹਿ ਬਿਸਮਾਦੁ
ਅੰਮ੍ਰਿਤ ਰਸਨਾ ਪੀਉ ਪਿਆਰੀ—ਇਹ ਰਸ ਰਾਤੀ ਹੋਇ ਤ੍ਰਿਪਤਾਰੀ

(ਗਉੜੀ ਮ: ੫)

ਸਕੱਤਰ

# ਕੀ ਸਿੱਖ ਇਤਿਹਾਸ ਦੇ ਡਰਾਮੇ ਜਾਂ ਫਿਲਮਾਂ ਬਨਣੀਆਂ ਚਾਹੀਦੀਆਂ ਹਨ ?

ਪਿਛਲੇ ਕੁਝ ਸਾਲਾਂ ਤੋਂ ਸਿੱਖ ਇਤਿਹਾਸ ਦੇ ਡਰਾਮੇ ਖੇਡੇ ਜਾਣ ਦਾ ਰਿਵਾਜ ਚੱਲਿਆ ਹੈ ਅਤੇ ਕੁਝ ਗੁਰਫੁਰਮਾਨਾਂ 'ਸਵਾ ਲਾਖ ਸੇ ਏਕ ਲੜਾਊਂ', 'ਮਨ ਜੀਤੇ ਜਗ ਜੀਤ' 'ਗੁਰੂ ਮਾਨੀਓ ਗ੍ਰੰਥ', 'ਦੁਖ ਭੰਜਨ ਤੇਰਾ ਨਾਮ' ਆਦਿ ਅਤੇ ਸਿਖ ਕਵੀਆਂ ਦੀਆ ਰਚਨਾਵਾਂ ਦੀਆਂ ਤੁਕਾਂ ਦੇ ਸਿਰਲੇਖਾਂ ਹੇਠ ਵੀ ਫਿਲਮਾਂ ਬਣਾਈਆ ਗਈਆਂ ਹਨ। 'ਨਾਨਕ ਨਾਮ ਜ਼ਹਾਜ ਹੈ', 'ਰਾਜ ਕਰੇਗਾ ਖਾਲਸਾ' ਆਦਿ। ਕੁਝ ਸਿੱਖ ਰਸਾਲਿਆ ਵਿਚ ਗੁਰੂ ਸਾਹਿਬਾਨ ਦੇ ਸਮਿਆਂ ਦੀਆਂ ਘਟਨਾਵਾਂ ਨੂੰ ਡਰਾਮਿਆਂ ਦੇ ਰੂਪ ਵਿਚ ਲਿਖਿਆ ਵੀ ਵੇਖਣ ਵਿਚ ਆਉਂਦਾ ਹੈ ਅਤੇ ਇਹ ਵੀ ਲਿਖਿਆ ਹੁੰਦਾ ਹੈ ਕਿ ਇਹ ਡਰਾਮਾ ਸਟੇਜ ਤੇ ਖੇਡਿਆ ਜਾ ਸਕਦਾ ਹੈ। ਇਨ੍ਹਾਂ ਫਿਲਮਾਂ ਅਤੇ ਡਰਾਮਿਆਂ ਦੀ ਵਿਰੋਧਤਾ ਵੀ ਕੁਝ ਗਿਣਤੀ ਦੇ ਸਿੱਖਾਂ ਵਲੋਂ ਹੁੰਦੀ ਰਹੀ ਹੈ ਜਿਹੜੀ ਕਿ ਕੋਈ ਖਾਸ ਜਥੇਬੰਦਕ ਵਿਰੋਧਤਾ ਨਹੀਂ ਸੀ ਕੁਝ ਸਿੱਖ ਇਨ੍ਹਾਂ ਦੇ ਖੁਲ੍ਹਮਖੁਲਾ ਹੱਕ ਵਿਚ ਹਨ ਪਰ ਬਹੁ ਗਿਣਤੀ ਨਿਰਪੱਖ ਹੀ ਰਹੀ ਹੈ।

ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਖਿਆਤ ਗੁਰੂ ਅਤੇ ਪ੍ਰਗਟ ਗੁਰਾਂ ਦੀ ਦੇਹ ਮੰਨਦੇ ਹਾਂ। ਇਥੇ ਅਸੀਂ ਇਕ ਉਦਾਹਰਣ 'ਨਾਨਕ ਨਾਮ ਜਹਾਜ ਹੈ' ਫਿਲਮ ਵਿਚੋਂ ਦਿੰਦੇ ਹਾਂ। ਇਸ ਫਿਲਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕ ਲੜਕੇ ਅਤੇ ਲੜਕੀ ਦਾ ਵਿਆਹ ਹੁੰਦਾ ਵਿਖਾਇਆ ਗਿਆ ਹੈ। ਆਮ ਜ਼ਿੰਦਗੀ ਵਿਚ ਵੀ ਵਿਆਹ ਦੇ ਕੁਝ ਰਿਸ਼ਤੇ ਕਈਆਂ ਕਾਰਨਾਂ ਕਰਕੇ ਕੁਝ ਵਿਅਕਤੀਆਂ ਵਿਚ ਟੁੱਟ ਜਾਂਦੇ ਹਨ। ਪਰ ਅਨੰਦ ਕਾਰਜ ਸਮੇਂ ਕਿਸੇ ਦੇ ਮਨ ਵਿਚ ਇਹ ਨਹੀਂ ਹੁੰਦਾ ਕਿ ਛੱਡ ਛਡਾਈ ਹੋ ਜਾਵੇਗੀ। ਪ੍ਰੰਤੂ ਇਸ ਫਿਲਮੀ

ਵਿਆਹ ਦਾ ਤਾਂ ਪਹਿਲਾਂ ਹੀ ਪਤਾ ਹੁੰਦਾ ਹੈ ਕਿ ਇਹ ਇਕ ਫਟਜ਼ੀ ਵਿਆਹ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਸਰਾਸਰ ਮਖੌਲ ਨਹੀਂ ਤਾਂ ਕੀ ਹੈ ? ਕੀ ਇੰਜ ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਲਾਕਾਰ (Actor) ਨਹੀਂ ਬਣਾ ਲਿਆ ?

ਅਜੇ ਤਾਂ ਫਿਲਮਾਂ ਵਾਲੇ ਝਿਜਕਦੇ ਝਿਜਕਦੇ ਪੈਰ ਧਰਾਵਾ ਕਰ ਰਹੇ ਹਨ। ਸਮਾਂ ਆ ਸਕਦਾ ਹੈ ਜਦੋਂ ਗੁਰੂ ਸਾਹਿਬਾਨ ਦੇ ਸਾਂਗ ਵੀ ਬਣਨ ਲੱਗ ਜਾਣਗੇ। ਕਿਉਂਕਿ ਭਾਈ ਲਾਲੋ ਤੇ ਮਲਕ ਭਾਗੋ ਦਾ ਡਰਾਮਾ ਤਾਂ ਵੇਖਣ ਵਿਚ ਆਇਆ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਥਾਂ ਚਾਨਣ (ਲਾਈਟ) ਵਿਖਾਈ ਗਈ ਹੈ ਜਿਸ ਦਾ ਨਤੀਜਾ ਇਹ ਵੀ ਹੋ ਸਕਦਾ ਹੈ ਕਿ ਕੁਝ ਸਮਾਂ ਪਾਕੇ ਸਾਧਾਰਨ ਸਿੱਖ ਬਿਜਲੀ ਦੇ ਬਲਬਾਂ ਅਤੇ ਜੋਤਾਂ ਨੂੰ ਗੁਰੂ ਸਮਝਕੇ ਮੱਥਾ ਟੇਕਣ ਲਗ ਪੈਣਗੇ।

'ਖਾਲਸਾ ਸਮਾਚਾਰ' ਅੰਮ੍ਰਿਤਸਰ ਵਿਚ ਕੁਝ ਸਾਲ ਪਹਿਲਾਂ ਛਪੀ ਇਕ ਖਬਰ ਅਨੁਸਾਰ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆ ਦੀ ਗੱਲਬਾਤ (ਗੁਫਤਗੂ) ਰੇਡੀਓ ਤੋਂ ਪ੍ਰਸਾਰਤ ਹੋ ਚੁਕੀ ਹੈ। ਤੇ ਕੁਝ ਸੰਸਥਾਵਾਂ ਵਲੋਂ ਇਸ ਦੀ ਵਿਰੋਧਤਾ ਵੀ ਕੀਤੀ ਗਈ ਸੀ। ਇਹ ਗੱਲ ਤਾਂ ਪ੍ਰਤੱਖ ਹੈ ਕਿ ਇਨਾਂ ਫਿਲਮਾਂ ਅਤੇ ਡਰਾਮਿਆਂ ਵਿਚ ਕਲਾਕਾਰਾਂ (actors) ਨੇ ਹੀ ਕੰਮ ਕਰਨਾ ਹੈ ਅਤੇ ਇਹ ਟਕਿਆਂ ਦੇ ਯਾਰ ਅੱਜ ਕਿਸੇ ਮਹਾਨ ਮਹਾਪੁਰਖ ਦਾ ਰੋਲ ਅਦਾ ਕਰਨਗੇ ਅਤੇ ਭਲਕ ਨੂੰ ਹੋ ਸਕਦਾ ਹੈ ਕਿਸੇ ਮਾੜੇ ਪੁਰਖ ਦਾ ਸਾਂਗ ਬਣਨ। ਇਨ੍ਹਾਂ ਦੀ ਨਿੱਜੀ ਜ਼ਿੰਦਗੀ ਦਾ ਵੀ ਸਭ ਨੂੰ ਪਤਾ ਹੀ ਹੁੰਦਾ ਹੈ। ਕਈ ਸਾਲ ਪਹਿਲਾਂ ਇਕ ਕਲਾ-ਕਾਰ ਅਤੇ ਕਲਾਕਾਰਨੀ ਨੇ ਇਕ ਫਿਲਮ ਵਿਚ ਮਾਂ ਪੁੱਤ ਦਾ ਰੋਲ ਅਦਾ ਕੀਤਾ ਪਰ ਕੁਝ ਦਿਨਾਂ ਪਿੱਛੋਂ ਵਿਆਹ ਕਰਾਕੇ ਪਤੀ ਪਤਨੀ ਬਣ ਗਏ। ਐਸੇ ਹਾਲਾਤ ਵਿੱਚ ਦੇਹਧਾਰੀ 'ਗੁਰੂਆਂ' ਨੂੰ ਵੀ ਸ਼ਹਿ ਮਿਲੇਗੀ,, ਉਹ ਆਖਣਗੇ ਕਿ ਫਲਾਣਾ ਕਲਾਕਾਰ ਜਿਸਦਾ ਕਿ ਆਚਾਰ ਆਮ ਆਦਮੀ ਤੋਂ ਵੀ ਮਾੜਾ ਹੈ ਅਮਕੇ ਮਹਾਪੁਰਖ ਦਾ ਸਾਂਗ ਬਣ ਸਕਦਾ ਹੈ ਤਾਂ ਮੈਂ ਗੁਰੂ ਕਿਉਂ ਨਹੀਂ ਕਹਾ ਸਕਦਾ ?

ਫਿਲਮਾਂ ਅਤੇ ਡਰਾਮੇ ਬਣਾਉਣ ਵਿਚ ਧਾਰਮਕ ਪੱਖ ਦਾ ਤਾਂ ਪੜਦਾ ਜਾਂ ਆਸਰਾ ਹੀ ਹੁੰਦਾ ਹੈ ਪਰ ਅਸਲ ਮੰਤਵ ਵਪਾਰਕ ਹੁੰਦਾ ਹੈ। ਇਸ ਕਰਕੇ ਇਨ੍ਹਾਂ ਨੂੰ ਮਨੋਰੰਜਕ ਬਣਾਉਣ ਦਾ ਹਰ ਹੀਲਾ ਕੀਤਾ ਜਾਵੇਗਾ ਅਤੇ ਕਈ ਤਰ੍ਹਾਂ ਦੇ ਭੁਲੇਖੇ

ਪੈਦਾ ਹੋਣਗੇ ਜਿਸ ਕਾਰਨ ਇਤਿਹਾਸ ਵਿਗਾੜ ਕੇ ਰੱਖ ਦਿਤਾ ਜਾਵੇਗਾ। ਮਿਸਾਲ ਵਜੋਂ ਸਿੱਖ ਇਤਿਹਾਸ ਦੇ ਕਈ ਅਜਿਹੇ ਨਾਵਲ ਵੀ ਵੇਖਣ ਵਿਚ ਆਉਂਦੇ ਹਨ, ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੇ ਲਿਖਾਰੀ ਇਤਿਹਾਸ ਤੋਂ ਬੜੀ ਦੂਰ ਚਲੇ ਗਏ ਹਨ। ਇਤਿਹਾਸ ਦੇ ਲਿਖਾਰੀ ਵੀ ਕਈ ਕਿਸਮ ਦੇ ਲਾਲਚਾਂ ਵਿਚ ਆ ਕੇ ਕਈ ਗਲਤ ਗੱਲਾਂ ਲਿਖ ਜਾਂਦੇ ਹਨ।

ਇਹ ਫਿਲਮਾਂ ਵਾਲੇ ਅਜੇ ਪੈਰ ਟਿਕਾ ਰਹੇ ਹਨ ਜਦੋਂ ਊਠ ਵਾਂਗੂੰ ਅਰਬੀ ਸੌਦਾਗਰ ਦੇ ਤੰਬੂ ਵਿਚ ਵੜ ਗਏ ਤਾਂ ਆਪਣੀ ਮਨ ਮਰਜ਼ੀ ਕਰਨਗੇ। ਫਿਰ ਹੋ ਸਕਦਾ ਹੈ ਕਿ ਇਸ ਗਲਤ ਪ੍ਰਥਾ ਨੂੰ ਰੋਕਣ ਵਾਸਤੇ ਭਾਰੀ ਤਰੱਦਦ ਕਰਨਾ ਪਵੇ।

ਪੁਰਾਤਨ ਇਤਿਹਾਸ ਵਿਚ ਇਕ ਮਿਸਾਲ ਮਿਲਦੀ ਹੈ ਜਿਸ ਵਿਚ ਸਿੱਖਾਂ ਨੇ ਨਹੀਂ ਸਗੋਂ ਗੈਰ ਸਿੱਖ ਭੱਟਾਂ ਨੇ ਸਿੰਘਾਂ ਦਾ ਨਾਟਕ ਖੇਡ ਕੇ ਮੁਗਲ ਬਾਦਸ਼ਾਹ ਨੂੰ ਵਿਖਾਇਆ ਸੀ। ਪਰ ਸਿੱਖਾਂ ਨੇ ਐਸੀਆਂ ਕਲਾ ਕਾਰੀਆਂ ਤੇ ਸੰਕੋਚ ਹੀ ਨਹੀਂ ਕੀਤਾ ਸਗੋਂ ਵਿਰੋਧਤਾ ਕੀਤੀ ਹੈ। ਗੁਰਬਾਣੀ ਦਾ ਮੁੱਖਵਾਕ ਹੈ ਕਿ—"ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕੋ ਆਵਤ ਲਾਜਾ॥" ਇਹ ਇਕ ਸੋਚਣ ਅਤੇ ਵਿਚਾਰਨ ਵਾਲੀ ਗੱਲ ਹੈ ਕਿ ਅਜੇਹੀਆਂ ਸਿੱਖ ਇਤਿਹਾਸ ਨੂੰ ਪੇਸ਼ ਕਰਨ ਵਾਲੀਆਂ ਫਿਲਮਾਂ ਅਤੇ ਡਰਾਮੇ ਬਣਨੇ ਚਾਹੀਦੇ ਹਨ ਜਾਂ ਨਹੀਂ?

ਗੁਰਬਾਣੀ ਅਤੇ ਸਿੱਖ ਇਤਿਹਾਸ ਵਿਚੋਂ ਜ਼ਿੰਦਗੀ ਦੇ ਹਰ ਪੱਖ ਬਾਰੇ ਮਹਾਨ ਸਿਖਿਆ ਮਿਲਦੀ ਹੈ ਜੋ ਸਾਰੀ ਮਨੁੱਖਤਾ ਵਾਸਤੇ ਹੈ ਤੇ ਖਾਸ ਕਰਕੇ ਸਿੱਖਾਂ ਨੂੰ ਅਪਨਾਉਣੀ ਜ਼ਰੂਰੀ ਹੈ। ਜੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੌਲਤ ਖਾਂ ਲੋਧੀ ਨੂੰ ਸਿੱਖਿਆ ਦਿੱਤੀ ਕਿ ਨਮਾਜ਼ ਪੜ੍ਹਨ ਵੇਲੇ ਧਿਆਨ ਨਮਾਜ਼ ਵਿਚ ਹੋਣਾ ਚਾਹੀਦਾ ਹੈ ਨਾ ਕਿ ਦੁਨਿਆਵੀ ਧੰਦਿਆਂ ਵਿੱਚ ਤਾਂ ਇਹ ਸਿਖਿਆ ਸਿਖਾਂ ਤੇ ਵੀ ਬਰਾਬਰ ਉਤਨੀ ਹੀ ਲਾਗੂ ਹੁੰਦੀ ਹੈ ਜਿਤਨੀ ਕਿ ਕਿਸੇ ਹੋਰ ਤੇ। ਸਾਨੂੰ ਵੀ ਪਾਠ ਕਰਨ ਸਮੇਂ ਬਿਰਤੀ ਪਾਠ ਵਿੱਚ ਜੋੜਨੀ ਚਾਹੀਦੀ ਹੈ। ਇਦੇ ਤਰਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਰ ਆਸਾ ਵਿਚ ਰਾਸਾਂ ਵਿਚ ਨੱਚਣ ਅਤੇ ਸਾਂਗ ਬਣਨ ਵਾਲੇ ਉਸ ਸਮੇਂ ਦੇ ਡਰਾਮਾਂ ਕਾਰਾਂ ਬਾਰੇ ਬਾਣੀ ਉਚਾਰੀ ਹੈ ਅਤੇ ਇਨ੍ਹਾਂ ਗੱਲਾਂ ਦੀ ਨਿਖੇਧੀ ਕੀਤੀ ਹੈ। ਗੁਰ ਫੁਰਮਾਨ ਹੈ :—

ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆ ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥
ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥
ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥
ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥
ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥
ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥
ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ,
ਤਿਨ੍ਾ ਮਨਿ ਭਾਉ ॥ (ਆਦਿ ਗ੍ਰੰਥ, ਪੰਨਾ ੪੬੫)

ਅੰਤ ਵਿਚ ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਨੱਚਣਾ ਕੁੱਦਣਾ (ਕੇਵਲ) ਮਨ ਦਾ ਸ਼ੌਕ ਹੈ। ਹੇ ਨਾਨਕ ! ਪ੍ਰੇਮ ਕੇਵਲ ਉਨ੍ਹਾਂ ਦੇ ਮਨ ਵਿਚ ਹੀ ਹੈ ਜਿਨ੍ਹਾਂ ਦੇ ਮਨ ਵਿਚ ਡਰ (ਸਤਿਕਾਰ) ਹੈ। ਕੋਈ ਵੀ ਆਪਣੇ ਬਾਪ ਦੀ ਨਕਲ ਨਹੀਂ ਉਤਾਰਦਾ ਕਿਉਂਕਿ ਬਾਪ ਵਾਸਤੇ ਸੰਤਾਨ ਦੇ ਮਨ ਵਿਚ ਸਤਿਕਾਰ ਹੁੰਦਾ ਹੈ। ਇਸੇ ਤਰਾਂ ਆਪਣੇ ਬਜ਼ੁਰਗਾਂ ਅਤੇ ਮਹਾਂਪੁਰਖਾਂ ਦੇ ਸਾਂਗ ਉਤਾਰਨੇ ਕੀ ਜਾਇਜ਼ ਹਨ ?

ਫਿਲਮਾਂ ਅਤੇ ਡਰਾਮਿਆਂ ਦਾ ਮੰਤਵ ਤਾਂ ਧਰਮ ਪ੍ਰਚਾਰ ਹੋ ਸਕਦਾ ਹੈ। ਇਤਿਹਾਸ ਨੂੰ ਡਰਾਮੇਂ ਰਾਹੀਂ ਹਰ ਸਾਲ ਦੁਹਰਾਇਆ ਵੀ ਜਾਂਦਾ ਹੈ। ਪਰ ਵਾਚਨ ਵਾਲੀ ਗੱਲ ਇਹ ਹੈ ਕਿ ਇਹ ਡਰਾਮੇ ਧਰਮ ਪ੍ਰਚਾਰ ਵਿਚ ਕਿੰਨੇ ਕੁ ਸਹਾਇਕ ਹੁੰਦੇ ਹਨ ਅਤੇ ਇਨ੍ਹਾਂ ਧਰਮਾਂ ਦੇ ਅਨੁਆਈਆਂ ਦੇ ਧਾਰਮਿਕ ਜੀਵਨ ਤੇ ਕਿਤਨਾਂ ਕੁ ਅਸਰ ਪੈਂਦਾ ਹੈ ? ਜਾਂ ਕਿ ਲੋਕ ਖੇਡ ਤਮਾਸ਼ਾ ਸਮਝ ਕੇ ਹੱਥ ਝਾੜ ਕੇ ਹੀ ਘਰਾਂ ਨੂੰ ਚਲੇ ਜਾਂਦੇ ਹਨ ?

ਸਿੱਖ ਧਰਮ ਵਿਚ ਸਤਿਸੰਗਤ ਕਰਨਾ, ਜਿਥੇ ਗੁਰਬਾਣੀ ਦੀ ਕਥਾ, ਕੀਰਤਨ ਜਾਂ ਇਤਿਹਾਸ ਤੇ ਵਿਚਾਰ ਹੁੰਦਾ ਹੋਵੇ—ਧਰਮ ਪ੍ਰਚਾਰ ਅਤੇ ਮੁਕਤੀ ਦਾ ਵਡਾ ਸਾਧਨ ਹੈ :

ਮੇਰੇ ਮਾਧਉ ਜੀ, ਸਤਿ ਸੰਗਿਤ ਮਿਲੇ ਸੋ ਤਰਿਆ ॥

ਸਤਿਗੁਰੂ ਜੀ ਨੇ ਸਤਿ ਸੰਗਤ ਦੀ ਪਰਭਾਸ਼ਾ ਇਸ ਪ੍ਰਕਾਰ ਦਿਤੀ ਹੈ—

"ਸਤਿ ਸੰਗਿਤ ਕੈਸੀ ਜਾਣੀਐ, ਜਿਥੇ ਏਕੋ ਨਾਮੁ ਵਖਾਣੀਐ ॥"

ਭਾਈ ਗੁਰਦਾਸ ਜੀ ਦਾ ਵੀ ਕਥਨ ਹੈ—

"ਗੁਰ ਮੂਰਤ ਗੁਰ ਸ਼ਬਦ ਹੈ, ਵਿਚ ਸਾਧ ਸੰਗਿਤ ਪ੍ਰਗਿਟਿਆਈ ॥"

ਇਸ ਲਈ ਧਰਮ ਪ੍ਰਚਾਰ ਵਾਸਤੇ ਜੋ ਪਰਚਲਤ ਸਾਧਨ ਹਨ ਉਨ੍ਹਾਂ ਨੂੰ ਹੀ ਕਾਇਮ ਰੱਖਿਆ ਜਾਵੇ ਅਤੇ ਜੋ ਸਿੰਘ ਸਭਾ ਲਹਿਰ ਦੀਆਂ ਚਲਾਈਆਂ ਰਵਾਇਤਾਂ ਹਨ ਉਨ੍ਹਾਂ ਨੂੰ ਅਪਣਾਇਆ ਜਾਵੇ। ਹਰ ਗੁਰਦੁਆਰੇ ਵਿਚ ਸਮਰੱਥਾ ਅਨੁਸਾਰ ਛੋਟੀ ਜਾਂ ਵਡੀ ਲਾਇਬ੍ਰੇਰੀ ਹੋਵੇ ਜਿਸ ਵਿਚ ਧਾਰਮਕ, ਇਤਿਹਾਸਕ ਪੁਸਤਕਾਂ ਅਤੇ ਰਸਾਲੇ ਭਾਰੀ ਮਾਤਰਾ ਵਿਚ ਮੰਗਾਏ ਜਾਣ। ਜਿਵੇਂ ਗੁਰਦੁਆਰਾ ਸਾਹਿਬ ਵਿਚ ਸੰਗਤਾਂ ਮਾਇਆ ਅਤੇ ਹੋਰ ਵਸਤੂਆਂ ਅਰਦਾਸ ਕਰਾਉਂਦੀਆਂ ਹਨ ਉਸੇ ਤਰ੍ਹਾਂ ਪੁਸਤਕਾਂ ਵੀ ਅਰਦਾਸ ਕਰਾਈਆਂ ਜਾਣ। ਬੱਚਿਆਂ ਤੋਂ ਲੈ ਕੇ ਬਿਰਧਾਂ ਤਕ ਗੁਰਬਾਣੀ ਅਤੇ ਇਤਿਹਾਸ ਪੜ੍ਹਨ ਦਾ ਉਤਸ਼ਾਹ ਪੈਦਾ ਕੀਤਾ ਜਾਵੇ। ਹਰ ਮਹੱਲੇ ਅਤੇ ਪਿੰਡ ਦਾ ਕੀਰਤਨੀ ਜਥਾ ਹੋਵੇ ਅਤੇ ਨਾਲ ਸੁਲਝੇ ਹੋਏ ਪ੍ਰਚਾਰਕ ਹੋਣ। ਪ੍ਰਚਾਰਕਾਂ ਅਤੇ ਕੀਰਤਨੀਆਂ ਦਾ ਜੀਵਨ ਤੇ ਆਚਰਣ ਨਮੂਨੇ ਦਾ ਹੋਵੇ। ਗੁਰ-ਦੁਆਰਿਆਂ ਵਿਚ ਕਥਾ ਕੀਰਤਨ ਸਿਖਾਉਣ ਦਾ ਯੋਗ ਪ੍ਰਬੰਧ ਕੀਤਾ ਜਾਵੇ। ਜਿਥੇ ਇਨ੍ਹਾਂ ਨੂੰ ਸਿੱਖ ਜੀਵਨ ਅਤੇ ਧਰਮ ਬਾਰੇ ਜਾਣੂ ਕਰਾਇਆ ਜਾਵੇ।

ਗ੍ਰੰਥੀ ਸਿੰਘ ਜੋ ਧਰਮ ਪ੍ਰਚਾਰ ਦੇ ਸੋਮੇ ਹਨ ਆਮ ਤੌਰ ਤੇ ਟ੍ਰੇਂਡ ਪ੍ਰਚਾਰਕ ਨਹੀਂ ਹੁੰਦੇ। ਉਨ੍ਹਾਂ ਦੇ ਜ਼ਿਲਾ ਜਾਂ ਤਹਿਸੀਲ ਪੱਧਰ ਤੇ ਟ੍ਰੇਨਿੰਗ ਕੈਂਪ ਲਾਏ ਜਾਣ ਅਤੇ ਉਥੇ ਵਿਦਵਾਨਾਂ ਤੋਂ ਲੈਕਚਰ ਦਿਵਾਏ ਜਾਣ। ਇਹ ਹਰ ਇਕ ਸਿੱਖ ਵਿਅਕਤੀ ਦਾ ਫਰਜ਼ ਹੈ ਕਿ ਉਹ ਆਪਣੀ ਸਮਰੱਥਾ ਅਨੁਸਾਰ ਧਰਮ ਪ੍ਰਚਾਰ ਵਿਚ

ਹਿੱਸਾ ਲਵੇ। ਆਦਰਸ਼ਕ ਸਿੱਖ ਜੀਵਨ ਹੀ ਪ੍ਰਚਾਰ ਦਾ ਵੱਡਾ ਸਾਧਨ ਬਣ ਸਕਦਾ ਹੈ। ਜੇ ਅਸੀਂ ਧਰਮ ਪ੍ਰਚਾਰ ਸੰਸਥਾਵਾਂ ਨੂੰ ਹੀ ਕੋਸਦੇ ਰਹੀਏ ਕਿ ਉਹ ਇਹ ਕਰਨ ਅਤੇ ਉਹ ਕਰਨ ਤਾਂ ਉਨ੍ਹਾਂ ਵਾਸਤੇ ਹਰ ਵਿਅਕਤੀ **ਤੀਕ ਪੁੱਜਣਾ** ਕਠਨ ਹੋਵੇਗਾ। ਮਾਤਾ ਪਿਤਾ ਆਪ ਸਿੱਖੀ ਜੀਵਨ ਧਾਰਨ ਅਤੇ **ਬੱਚਿਆਂ** ਨੂੰ ਸਿੱਖਿਆ ਦੇਣ।—ਇਹ ਕੁਝ ਅਸੂਲ ਅਪਣਾਏ ਜਾਣ ਤਾਂ ਮੇਰੇ **ਖਿਆਲ** ਵਿਚ ਇਹ ਸਿੱਖੀ ਦੀ ਠੋਸ ਸੇਵਾ ਹੋਵੇਗੀ। ਫਿਲਮਾਂ ਜਾਂ ਡ੍ਰਾਮਿਆਂ ਵਿੱਚ **ਪੈਸੇ** ਦੇ ਪੁਜਾਰੀ ਕਲਾਕਾਰਾਂ ਨੂੰ ਪਗੜੀਆਂ ਬੰਨ੍ਹਾਂ, ਨਕਲੀ ਮੁੱਛਾਂ ਦਾਹੜੀਆਂ ਲਗਾ ਅਤੇ ਕ੍ਰਿਪਾਨਾਂ ਕੜੇ ਪਹਿਨਾ ਕੇ ਉਨ੍ਹਾਂ ਪਾਸੋਂ ਗੁਰਬਾਣੀ ਦੇ ਫੁਰਮਾਨ **ਜਾਂ ਲੱਛੇਦਾਰ** ਡਾਇਲਾਗ ਜਾਂ ਜੈਕਾਰੇ ਸੁਣਨ ਦਾ ਅਸਰ ਵੀ ਪੰਡਾਲ ਜਾਂ ਸਟੇਜ ਤੀਕ ਹੀ **ਸੀਮਤ** ਰਹਿੰਦਾ ਹੈ। ਇਸਦਾ ਕੋਈ ਚਿਰ ਸਥਾਈ ਅਸਰ ਪੈਂਦਾ ਹੋਵੇਗਾ—ਅਜਿਹਾ ਕਿਆਸ ਕਰਨਾ ਹੀ ਗਲਤ ਹੈ।

# ਧਾਰਮਕ ਇਨਾਮ

ਕਾਲਜ ਵਿਦਿਆਰਥੀਆਂ ਦੇ ਜ਼ੋਨ ਵਾਰ ਮੁਕਾਬਲੇ ਦੇ ਇਮਤਿਹਾਨ ਕਰਾ ਕੇ ਜੇਤੂ ਤਿੰਨ ੨ ਵਿਦਿਆਰਥੀਆਂ ਨੂੰ ਇਨਾਮ ਦੇਣ ਸੰਬੰਧੀ ਇਕ ਸੂਚਨਾ ਮਿਸ਼ਨ ਦੇ ਟ੍ਰੈਕਟ ਨੰ: ੨੧੭ ਦੇ ਆਖਰੀ ਸਫੇ ਤੇ ਛਪੀ ਸੀ ਉਸ ਵਿਚ ਹੇਠ ਲਿਖੇ ਅਨੁਸਾਰ ਕੁਝ ਤਬਦੀਲੀਆਂ ਕੀਤੀਆਂ ਗਈਆਂ ਹਨ ਪਾਠਕ ਨੋਟ ਕਰਨ :

(੧) ਅਰੰਭ ਅਕਤੂਬਰ ਵਿਚ ਕਾਲਜਾਂ ਅੰਦਰ ਛੁਟੀਆਂ ਹੋਣ ਕਾਰਨ ਇਹ ਇਮ-ਤਿਹਾਨ ਅਕਤੂਬਰ ਦੀ ਬਜਾਏ ਨਵੰਬਰ ਦੇ ਪਹਿਲੇ ਐਤਵਾਰ ੭ ਤਾਰੀਖ ਨੂੰ ਹੋਣਗੇ ਅਤੇ ਦਰਖਾਸਤਾਂ ਭੇਜਣ ਦੀ ਆਖਰੀ ਤਾਰੀਖ ੧੫ ਅਕਤੂਬਰ ਹੋਵੇਗੀ ।

(੨) ਪਹਿਲੇ, ਦੂਜੇ ਤੇ ਤੀਜੇ ਦਰਜੇ ਦੇ ਇਨਾਮਾਂ ਦੀ ਸ਼ਰਹ ਕ੍ਰਮਨੁਸਾਰ ਰੁਪੈ ੧੨੫, ੧੦੦ ਅਤੇ ੭੫ ਹੋਵੇਗੀ ।

(੩) ਨੀਯਤ ਹੋਏ ਸੈਂਟਰਸ ਤੋਂ ਇਲਾਵਾ ਹਰ ਜ਼ੋਨ ਵਿਚ ਹੋਣ ਵਾਲੇ ਇਮਤਿਹਾਨ ਲਈ ਇਕ ਸਬ ਸੈਂਟਰ ਵੀ ਨੀਯਤ ਹੋ ਸਕੇਗਾ ਬਸ਼ਰਤੇ ਕਿ ਉਥੇ ਇਮਤਿਹਾਨ ਦੇਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਘਟੋ ਘਟ ਪੰਜਾਹ ਹੋ ਜਾਏ ਅਤੇ ਇਸ ਦੀ ਸੂਚਨਾ ੧੫ ਅਕਤੂਬਰ ਤਕ ਕਨਵੀਨਰ ਪਾਸ ਲੁਦਿਹਾਣੇ ਪਹੁੰਚ ਜਾਏ ।

(੪) ਜ਼ੋਨ ਨੰ: ੬ ਦੇ ਇਮਤਿਹਾਨ ਦਾ ਸੈਂਟਰ ਬਾਬਾ ਫਰੀਦ ਕਾਲਜ ਦੀ ਬਜਾਏ ਗੁਰੂ ਨਾਨਕ ਕਾਲਜ ਫੀਰੋਜ਼ਪੁਰ ਕੈਂਟ ਹੋਵੇਗਾ ।

(੫) ਇਸ ਸਾਲ ਦੇ ਇਮਤਿਹਾਨਾਂ ਲਈ ਅੰਕੇ ਤਿੰਨ ਪਰਚਿਆਂ ਵਿਚੋਂ ਪਹਿਲਾਂ ਪਰਚਾ ਅਥਵਾ 'ਜਪੁ ਜੀ ਦਾ ਸੁਧ ਪਾਠ' ਇਸ ਵਾਰੀ ਨਹੀਂ ਹੋਵੇਗਾ, ਕੇਵਲ ਦੋ ਪਰਚੇ ਨੰ: ੨ ਅਤੇ ੩ ਹੀ ਹੋਣਗੇ ।

(੬) ਸਿਖ ਮਿਸ਼ਨਰੀ ਕਾਲਜਾਂ ਦੇ ਵਿਦਿਆਰਥੀ ਭਾਗ ਨਹੀਂ ਲੈਣਗੇ ।

ਹੋਰ ਲੋੜੀਂਦੀ ਪੁਛ ਗਿਛ ਡਾ: ਗੁਰਬਖਸ਼ ਸਿੰਘ 6/8 ਖੇਤੀ ਬਾੜੀ ਯੂਨੀਵਰਸਿਟੀ ਲੁਦਿਹਾਣਾ ਤੋਂ ਕੀਤੀ ਜਾਏ ।

ਸਕੱਤਰ

# ਸਹਾਇਕ ਸੂਚੀ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸ੍ਰ: ਗੁਰਚਰਨ ਸਿੰਘ ਪਰਮਿੰਦਰ ਸਿੰਘ ਤਹਸੀਲ ਰੋਡ ਜਗਰਾਉਂ
4. ਸ੍ਰ: ਬਲਦੇਵ ਸਿੰਘ ਹਰਕੀਰਤ ਸਿੰਘ ਤਹਸੀਲ ਰੋਡ ਜਗਰਾਉਂ
5. ਸ੍ਰ: ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਈਲਜ਼ ਕੁਰਨੂਲ
6. ਸ. ਇੰਦਰ ਸਿੰਘ ਸਾਸਤਰੀ ਨਗਰ ਧੰਨਬਾਦ
7. ਸ੍ਰ: ਸ: ਬਾਬਾ ਤੇਜਾ ਸਿੰਘ ਟਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
8. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
9. ਸ੍ਰ: ਦਰਸ਼ਨ ਸਿੰਘ ਸੁਦਰਸ਼ਨ ਪਾਰਕ ਨਵੀਂ ਦਿਲੀ
10. ਗਿ: ਜੀਤ ਸਿੰਘ ਐ: ਮਿਸ਼ਨਰੀ ਖਾਰ ਬੰਬਈ
11. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
12. ਸ੍ਰ. ਕਰਤਾਰ ਸਿੰਘ ਫਤਿਹ ਨਗਰ ਨਵੀਂ ਦਿਲੀ
13. ਸ੍ਰ: ਸ਼ੇਰ ਸਿੰਘ ਐਡਮਾਂਟਨ, ਕੈਨੇਡਾ




| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
| --- | --- | --- |
| ਨਰੈਣ ਸਿੰਘ ਸਕਤੱਰ | ਸਤੰਬਰ 1982 | ਇਨਕਲਾਬੀ ਪ੍ਰਿੰਟਰਜ਼ |
| ਗੁਰੂ ਨਾਨਕ ਦੇਵ ਮਿਸ਼ਨ | | ਪਟਿਆਲਾ |